# ਬਾਲ ਸਿੱਖਿਆ

## ਕਵਿਤਾਵਾਂ

ਭਾਗ - 1

ਪ੍ਰਕਾਸ਼ਕ:
ਵਿਸ਼ਵ ਨਾਮਧਾਰੀ ਵਿਦਿਅਕ ਜਥਾ, ਸ੍ਰੀ ਭੈਣੀ ਸਾਹਿਬ।

************************************

# ਤਤਕਰਾ

# ਇਕ ਪੰਥ ਨਾਮਧਾਰੀ

ਚੇਤ੍ਰ ਚਾਲ ਹੈ ਨਿਆਰੀ ਇਕ ਪੰਥ ਨਾਮਧਾਰੀ,
ਸਿੰਘ ਹੋਇ ਬੇਸ਼ੁਮਾਰੀ, ਫਤੇ ਸਭ ਕੋ ਬੁਲਾਂਵਦੇ।
ਕੰਘਾ ਕੇਸ ਤੇ ਕ੍ਰਿਪਾਨ ਕੱਛ ਕੜਾ ਇਹ ਪਛਾਨ,
ਇਹੋ ਸਿੰਘਾਂ ਦੇ ਨਿਸ਼ਾਨ ਜੋ ਪਹਿਰਾਵਾ ਅੰਗ ਲਾਂਵਦੇ।
ਬੈਠ ਲਾਂਵਦੇ ਦੀਵਾਨ ਸਾਰਾ ਵੇਖਦਾ ਜਹਾਨ,
ਇਕ ਹੋਣ ਮਸਤਾਨੇ ਛੈਣੇ ਢੋਲਕੀ ਵਜਾਂਵਦੇ।
'ਨਿਹਾਲ ਸਿੰਘ' ਸਾਧ ਸੰਤ ਬੈਠ ਪੜ੍ਹਦੇ ਨੇ ਗ੍ਰੰਥ,
ਇਕ ਉਠ ਪਰਭਾਤੇ ਵਾਰ ਆਸਾ ਦੀ ਲਗਾਂਵਦੇ।

ਫੱਗਣ ਫੇਰ ਕਦੀ ਆਵੀਂ ਮੁਖ ਆਪਣਾ ਦਿਖਾਵੀਂ,
ਰਤਾ ਚੈਨ ਨਹੀਂ ਆਵੇ ਤੇਰੀ ਸੰਗਤ ਕੁਰਲਾਂਵਦੀ।
ਬੁਰਾ ਗੁਰਾਂ ਦਾ ਵਿਛੋੜਾ, ਜੈਸੇ ਜਿਗਰ ਵਿਚ ਫੋੜਾ,
ਦਿਨ ਰਾਤ ਇਹੋ ਝੋਰਾ, ਕੋਈ ਗਲ ਨਹੀਂ ਭਾਂਵਦੀ।
ਹੋਈ ਹਾਲ ਤੋਂ ਬੇਹਾਲ, ਖੁੱਲ੍ਹੇ ਗਲ ਵਿਚ ਵਾਲ,
ਫਿਰ ਥੱਕੀ ਢੂੰਡ ਭਾਲ, ਨੈਣੀਂ ਨੀਂਦ ਨਹੀਂ ਆਂਵਦੀ।
'ਨਿਹਾਲ ਸਿੰਘ' ਔਗੁਣਹਾਰ, ਆਇਆ ਤੇਰੇ ਦਰਬਾਰ,
ਗੁਰੂ ਭੁਲ ਚੁਕ ਬਖਸ਼, ਸੰਗਤ ਸੀਸ ਹੈ ਨਿਵਾਂਵਦੀ।

**ਸੰਤ ਨਿਹਾਲ ਸਿੰਘ**

# ਚੜ੍ਹਦੇ ਚੇਤਰ

ਚੜ੍ਹਦੇ ਚੇਤਰ ਚਿੱਤ ਉਦਾਸ,
ਚਲੀਏ ਸਤਿਗੁਰਾਂ ਦੇ ਪਾਸ,
ਕਰੀਏ ਹੱਥ ਜੋੜ ਅਰਦਾਸ,
ਸਾਨੂੰ ਰੱਖੋ ਆਪਣੇ ਪਾਸ,
ਦੇਵੋ ਚਰਨਾਂ ਵਿਚ ਨਿਵਾਸ,
ਮੈਂ ਔਗੁਣ ਹਾਰੀਆਂ।
ਜਦ ਮੈਂ ਹੋ ਵੈਰਾਗਣ ਚੱਲੀ,
ਚਰਖੇ ਤੰਦ ਨਾ ਲਾਹੀ ਛੱਲੀ,
ਘਰ ਤੋਂ ਤੁਰਕੇ ਭਈ ਇਕੱਲੀ,
ਮੈਨੂੰ ਲੋਕ ਆਖਦੇ ਝੱਲੀ,
ਕਿਸੇ ਦੀ ਗੱਲ ਨਾ ਲਗਦੀ ਭੱਲੀ,
ਮੈਂ ਬਲਿਹਾਰੀਆਂ।
ਸਤਿਗੁਰ ਮੇਰਾ ਦੀਨ ਦਇਆਲ,
ਲੱਧਾ ਰਾਮ ਦਾਸ ਪੁਰੇ ਵਿੱਚ ਭਾਲ,
ਦੇ ਕੇ ਸ਼ਬਦ ਤੇ ਕਰੇ ਨਿਹਾਲ,
ਕੱਟੇ ਜਨਮ ਮਰਨ ਦੇ ਜਾਲ,
ਮੈਂ ਸਤਿਗੁਰ ਤਾਰੀਆਂ।
ਸੁਣ ਲਓ ਸੰਤ ਜਨਾਂ ਗਲ ਹੋਰ,
ਮੈਨੂੰ ਭਜਨ ਲੈਣ ਦੀ ਲੋੜ,
ਤਾਂ ਮੈਂ ਪਹੁੰਚੀ ਸਤਿਗੁਰ ਕੋਲ,
ਲਿਆ ਭਜਨ ਮੈਂ ਕਰ ਕੇ ਜ਼ੋਰ,

ਘਰ ਵਿਚ ਰਹੇ ਹਮੇਸ਼ਾ ਸ਼ੋਰ,
ਸੱਸ ਕਢੇਂਦੀ ਮੰਦੇ ਬੋਲ,
ਨੀ ਤੈਂ ਜਾਣਾ ਕੂਕਿਆਂ ਕੋਲ,
ਇਹ ਮਿਹਣੇ ਮਾਰਦੀ।

**ਚੰਦਾ ਸਿੰਘ ਝੱਬਰ**

# ਰਾਮ ਸਿੰਘ ਜੋ ਕਹਾਉਂਦਾ

ਜੀਹਨੂੰ ਆਖਦੇ ਅਕਾਲ ਸੁਰਗ-ਲੋਕ ਤੇ ਪਇਆਲ,
ਸੋਈ ਪ੍ਰਗਟਿਆ ਗੁਪਾਲ ਰਾਮ ਸਿੰਘ ਜੋ ਕਹਾਉਂਦਾ।
ਜੇਹੜਾ ਸੁਣੀਂਦਾ ਸੀ ਦੂਰ ਸੋਈ ਪੇਖਿਆ ਹਜੂਰ,
ਜੈਸੇ ਪਾਣੀ ਉਤੇ ਬੂਰ ਪਉਣ ਛਿਨ ਮੇਂ ਹਟਾਉਂਦਾ।
ਕੀਤੀ ਧਰਤ ਨੇ ਪੁਕਾਰ ਮੈਂ ਤਾਂ ਹੋਈ ਹਾਂ ਲਾਚਾਰ,
ਮੈਨੂੰ ਦੇਣਾ ਜੀ ਦੀਦਾਰ ਭਾਰ ਚਕਿਆ ਨਹੀਂ ਜਾਉਂਦਾ।
ਸੁਣੀ ਅਰਜੋਈ ਮਹਾਰਾਜ ਮੰਨੀ ਸੋਈ,
ਐਸਾ ਦੇਖਕੇ ਤਰਸ ਤਾਂ ਧਰਾ ਉੱਤੇ ਆਉਂਦਾ।

**ਗਿਆਨੀ ਕਾਹਲਾ ਸਿੰਘ 'ਨੰਗਲ'**

# ਮੇਰਾ ਚੀਨੀ ਵਾਲਾ

ਬਾਲ ਅਵਸਥਾ ਵਿਚ 'ਵ੍ਰਿਜੇਸ਼' ਨੇ

ਅਦਭੁਤ ਮੂਰਤਿ ਚੀਨੀ।

ਸਿਰ ਤੇ ਖੰਡਾ ਹੱਥ ਸਿਮਰਨੀ

ਚੜ੍ਹਿਆ ਬਾਂਕੀ ਚੀਨੀ।

ਜਿਸਦੀ ਮਿੱਠੀ ਬਾਣੀ ਅੱਗੇ

ਫਿੱਕੀ ਲਗਦੀ ਚੀਨੀ।

ਦਰਸ਼ਨ ਕਰਕੇ ਨੇਤ੍ਰ ਵਿਗਸਦੇ

ਜਿਉਂ ਰਵਿ ਪਿਖ ਗੁਲ ਚੀਨੀ

**ਕਾਹਨ ਸਿੰਘ 'ਨਾਭਾ'**

# ਅੰਮ੍ਰਿਤਸਰ ਦੇ ਸ਼ਹੀਦ

ਸੁਣਕੇ ਫਾਂਸੀ ਦੀ ਸਜ਼ਾ ਨੂੰ ਸਿੰਘ ਚਾਰੇ,
ਖੁਸ਼ੀਆਂ ਬਹੁਤ ਹੀ ਬਲੀ ਮਨਾਉਣ ਲੱਗੇ।
ਨਾਹਰੇ ਮਾਰਦੇ ਗੂੰਜਦੇ ਸ਼ੇਰ ਵਾਂਗੂੰ,
ਸਿੰਘ ਫਤੇ ਪਰ ਫਤੇ ਬੁਲਾਉਣ ਲੱਗੇ।
ਧੰਨ ਸਤਿਗੁਰੂ ਸਤਿਗੁਰੂ ਆਖ ਮੂੰਹੋਂ,
ਸ਼ਬਦ ਉੱਚੀ-ਉੱਚੀ ਨਾਲੇ ਗਾਉਣ ਲੱਗੇ।
ਸੁਣਕੇ ਮੌਤ ਦੀ ਸਜ਼ਾ 'ਹਰਨਾਮ ਸਿੰਘਾ',
ਚਾਰੋਂ ਖਾਲਸੇ ਜੱਲੀਆਂ ਪਾਉਣ ਲੱਗੇ।

**ਹਰਨਾਮ ਸਿੰਘ ਬਗਲੀ ਕਲਾਂ**

# ਆਗਮਨ ਗੁਰੂ ਰਾਮ ਸਿੰਘ

ਸੋਈ ਨੇਤਿ ਫੁਰੀ ਆਇ ਸੰਮਤ ਬਹੱਤ੍ਰੇ ਮੈਂ,
ਮਾਘ ਸੁਦੀ ਪੰਚਮੀ ਸਵੇਰੇ ਗੁਰੁ ਵਾਰ ਕੈ।
ਜ਼ਿਲੇ ਲੁਦਿਹਾਨੇ ਗ੍ਰਾਮ ਭੈਣੀ ਨਾਮ ਜਾਣੇ ਆਮ,
ਅਵਤਰੇ ਸਿੰਘ ਰਾਮ ਕਲਮਲੈਂ ਟਾਰ ਕੈ।
ਜਾਤਿ ਤਰਖਾਨ ਜੱਸੇ ਨਾਮ ਕੇ ਅਵੱਸੇ ਘਰਿ,
ਸੱਦਾਂ ਮਾਤ ਸੈਂ ਪ੍ਰਕਾਸ਼ੇ ਨਾਮ ਪਰਚਾਰ ਕੈ।
ਬਾਲਕ ਹੀ ਪਨ ਮੈਂ ਥੇ ਈਸ਼ਵਰ ਕੋ ਮਨ ਮੈਂ ਥੇ,
ਧਯਾਵਤੇ ਸਗਨ ਮੈਂ ਥੇ ਜਨੋ ਕੋ ਸੁਧਾਰ ਕੈ।

**ਗਿਆਨੀ ਗਿਆਨ ਸਿੰਘ**

# ਰੁਤ ਬਸੰਤ

ਆਈ ਹੈ ਬਸੰਤ ਕੌਰ ਬੰਨ੍ਹਕੇ ਬਸੰਤੀ ਸਾੜ੍ਹੀ,
ਠੁਮਕ ਠੁਮਕ ਚਾਲ ਅਜਬ ਸੁਹਾਈ ਹੈ।
ਸੁਹਾਈ ਹੈ ਅਜਬ ਗੁਲਜ਼ਾਰ ਲਾਲਾ ਜ਼ਾਰ ਵਿਚ,
ਗੁੰਚਿਆਂ ਟਹਿਕ ਕੇ ਬਹਾਰ ਖ਼ੂਬ ਲਾਈ ਹੈ।
ਲਾਈ ਹੈ ਬਹਾਰ ਖ਼ੂਬ ਥਿੱਤ ਅੱਜ ਪੰਚਮੀ ਹੈ,
ਘਰ-ਘਰ ਵਿਚ ਗਾਏ ਮੰਗਲ ਲੁਕਾਈ ਹੈ।
ਲੁਕਾਈ ਹੈ ਮਨਾ ਰਹੀ ਪੁਰਬ ਚੀਨੀ ਵਾਲੜੇ ਦਾ,
ਕੁੱਲ ਆਲਮ ਦੇ ਤਾਈਂ ਦੇਵੇ 'ਆਲਿਮ' ਵਧਾਈ ਹੈ।

**ਨਿਧਾਨ ਸਿੰਘ 'ਆਲਿਮ'**

# ਮਾਲਾ

ਮਾਲਾ ਭਗਤ ਜਨਾਂ ਦਾ ਗਹਿਣਾ ।
ਸਿਮਰਨ ਕਰਨਾ ਰਾਜੀ ਰਹਿਣਾ ।
ਬੱਚੇ ਧੰਨ ਜੋ ਫੇਰਨ ਮਾਲਾ ।
ਸਤਿਗੁਰ ਉਨ੍ਹਾਂ ਦਾ ਰਖਵਾਲਾ ।
ਮਾਰ ਚੌਂਕੜਾ ਜਪਦੇ ਨਾਮ ।
ਦੋਨੋਂ ਵਕਤ ਸੁਬ੍ਹਾ ਤੇ ਸ਼ਾਮ ।
ਗੁਰ ਚਰਨਾਂ ਨਾਲ ਰਹਿੰਦੇ ਜੁੜੇ ।
ਮੰਦੇ ਕਰਮਾਂ ਵਲੋਂ ਮੁੜੇ ।
ਧੰਨ ਪਿਤਾ ਤੇ ਧੰਨ ਹੈ ਮਾਈ ।
ਸੰਥਾ ਸੁੰਦਰ ਜਿੰਨ੍ਹਾਂ ਪੜ੍ਹਾਈ ।
ਅੰਮ੍ਰਿਤ ਵੇਲੇ ਕਰ ਇਸ਼ਨਾਨ ।
ਗੁਰ ਚਰਨਾਂ ਦਾ ਧਰਨ ਧਿਆਨ ।
ਸਤਿ-ਸੰਗਤ ਵਿਚ ਜਾਕੇ ਉਹ ।
ਗੁਰ ਬਾਣੀ ਨੂੰ ਗਾਕੇ ਉਹ ।
ਬਸਤਾ ਲੈ ਜਾਂਦੇ ਪਾਠਸ਼ਾਲਾ ।
ਅਗੇ ਪਿੱਛੇ ਫੇਰਨ ਮਾਲਾ ।

**ਸੰਤ ਨਿਧਾਨ ਸਿੰਘ 'ਆਲਿਮ'**

# ਅਰਦਾਸ

ਹੇ ਸਤਿਗੁਰ ਹੇ ਦੀਨ ਦਿਆਲ ।

ਮੈਂ ਹਾਂ ਤੇਰਾ ਬੀਬਾ ਬਾਲ ।

ਬਖ਼ਸ਼ੋ ਪ੍ਰਭ ਜੀ ਹਿੰਮਤ ਗਿਆਨ ।

ਪੜ੍ਹ ਲਿਖਕੇ ਮੈਂ ਬਣਾਂ ਮਹਾਨ ।

ਮਾਤ ਪਿਤਾ ਦਾ ਆਗਿਆ ਕਾਰ ।

ਬਣਾਂ ਕੌਮ ਦਾ ਸੇਵਾ ਦਾਰ ।

ਮੰਦਾ ਕਰਮ ਨਾ ਕਰਾਂ ਕਦੇ ਵੀ ।

ਸ਼ੁੱਭ ਕਰਮੋਂ ਨਾ ਡਰਾਂ ਕਦੇ ਵੀ ।

ਰੋਜ਼ ਸਵੇਰੇ ਕਰ ਇਸ਼ਨਾਨ ।

ਧਰਾਂ ਤੇਰੇ ਚਰਨਾਂ ਦਾ ਧਿਆਨ ।

ਹੇ ਸਤਿਗੁਰ ਜੀ ਤੇਰੇ ਪਾਸ ।

ਹੈ ਮੇਰੀ ਨਿੱਕੜੀ ਅਰਦਾਸ ।

## ਮੈਂ ਹਾਂ ਤੇਰਾ ਬੀਬਾ ਬਾਲ

ਮੈਂ ਹਾਂ ਤੇਰਾ ਬੀਬਾ ਬਾਲ
ਕਰੋ ਕਿਰਪਾ ਮੇਰੇ ਦੀਨ ਦਿਆਲ
ਕਦੇ ਨਾਂ ਆਪਣੇ ਕੇਸ ਕਟਾਵਾਂ
ਕਛਹਿਰਾ ਵੀ ਮੈਂ ਕਦੇ ਨਾ ਲਾਵਾਂ
ਨਿੱਤ ਸਵੇਰੇ ਕਰਾਂ ਇਸ਼ਨਾਨ
ਕੰਘੇ ਨਾਲ ਰੱਖਾਂ ਕਿਰਪਾਨ
ਭੈੜੇ ਕੰਮੋਂ ਮੈਨੂੰ ਕੜਾ ਹਟਾਵੇ
ਸ਼ੁਭ ਕੰਮਾਂ ਦੀ ਜਾਚ ਸਿਖਾਵੇ
ਧੋ ਕੇ ਹੱਥ ਮੈਂ ਪਰਸ਼ਾਦਾ ਛਕਾਂ
ਢੱਕ ਕੇ ਸਦਾ ਸਿਰ ਨੂੰ ਰੱਖਾਂ
ਹੱਥ ਮੈਂ ਮਾਂਜਾਂ ਜੰਗਲ ਜਾਕੇ
ਰੱਖਾਂ ਕੱਪੜੇ ਸੁੱਚੇ ਪਾ ਕੇ
ਸਭ ਦੇ ਨਾਲ ਮੈਂ ਮਿੱਠਾ ਬੋਲਾਂ
ਆਪਣੇ ਧਰਮ ਤੋਂ ਕਦੀ ਨਾ ਡੋਲਾਂ ।

# ਇਹੋ ਸ਼ੁਭ ਸੰਦੇਸ਼

ਮੈਂ ਅੰਮ੍ਰਿਤ ਘੁੱਟਾਂ ਪੀਤੀਆਂ
ਮੇਰੇ ਅੰਮ੍ਰਿਤ ਭਿੱਜੇ ਕੇਸ
ਮੈਂ ਪੁੱਤਰ ਮਾਂ ਪੰਜਾਬੀ ਦਾ
ਮੇਰਾ ਪਿਤਾ ਗੁਰੂ ਦਸਮੇਸ਼
ਸਾਡੇ ਸਤਿਗੁਰ ਨਾਨਕ ਦੇਵ ਦਾ
ਇਹੋ ਸ਼ੁਭ ਸੰਦੇਸ਼
ਸੁੱਖੀ ਵਸੇ ਸੰਸਾਰ ਸਭ
ਵਧੇ ਫੁੱਲੇ ਮੇਰਾ ਦੇਸ

# ਵਧਾਈ ਏ

ਸੋਹਣਿਆਂ ਦੇ ਸੋਹਣੇ ਸੁਲਤਾਨ ਗੁਰੂ ਰਾਮ ਸਿੰਘ,
ਰੱਬੀ ਜੋਤ ਸ੍ਰੀ ਭੈਣੀ ਸਾਹਿਬ ਪ੍ਰਗਟਾਈ ਏ।
ਸਦਾ ਕੌਰ ਮਾਤਾ ਪਿਤਾ ਜੱਸਾ ਸਿੰਘ ਜੀ ਦੇ ਘਰ
ਅਰਸ਼ਾਂ ਦੀ ਮੂਰਤੀ ਧਰਾ 'ਤੇ ਚੱਲ ਆਈ ਏ।
ਪੰਚਮੀਂ ਪਿਆਰੀ ਦੀ ਨਿਆਰੀ ਸ਼ਾਨ ਅੱਜ ਹੋਈ
ਪਹਿਨ ਕੇ ਬਸੰਤੀ ਸਾੜ੍ਹੀ ਫੁੱਲੀ ਨਾ ਸਮਾਈਏ।
ਪ੍ਰਗਟੇ ਗੋਪਾਲ ਲਾਲ ਸਤਿਗੁਰੂ ਰਾਮ ਸਿੰਘ
ਨਾਮਧਾਰੀ ਪੰਥ ਨੂੰ ਵਧਾਈ ਏ! ਵਧਾਈ ਏ!

# ਸ੍ਰੀ ਗੁਰੂ ਰਾਮ ਸਿੰਘ ਜੀ

ਸੀ ਗੱਜਿਆ ਮਰਦ ਅਗੰਮੜਾ ਗੁਰੂ ਰਾਮ ਸਿੰਘ, ਬਲਵਾਨ ।
ਉਹ ਜਾਪੇ ਭਗਤ ਭਗਵਾਨ ਸੀ ਦਰ ਅਸਲ ਭਗਵਾਨ ।
ਸੀ ਵਿਸ਼ਨੂੰ ਜਾਮਾ ਬਦਲ ਕੇ ਆਇਆ ਵਿੱਚ ਜਹਾਨ ।
ਉਹਦਾ ਚਕਰ ਮਾਲਾ ਉੱਨ ਦੀ ਤੇ ਉਂਗਲੀ ਵਿੱਚ ਤੁਫ਼ਾਨ ।
ਉਹਦੀ ਸੋਹਣੀ ਸੂਰਤ ਤੱਕ ਕੇ ਸੋਹਣੇ ਹੋਣ ਹੈਰਾਨ !
ਉਹਦਾ ਚੰਨੋਂ ਸੋਹਣਾ ਮੁੱਖੜਾ ਵੇਖ ਕੇ ਸ਼ਰਮੇਂ ਭਾਨ ।
ਉਹਦੇ ਹੋਠਾਂ ਉੱਤੇ ਹੱਸਦੇ ਭਗਤੀ ਭਾਗ ਭਗਵਾਨ ।
ਉਹਦੀ ਸ਼ਾਨ ਵੇਖ ਕੇ ਸ਼ਰਮਦੀ ਇੰਦਰ ਜੇਹਾਂ ਦੀ ਸ਼ਾਨ ।
ਉਹਨੂੰ ਲੱਛਮੀ ਸੀਸ ਝੁਕਾਵੰਦੀ ਤੇ ਦਿਉਤੇ ਸਦਕੇ ਜਾਨ ॥
ਉਹਦੇ ਸਿਰ ਤੇ ਤਾਜ ਬਹਾਦਰੀ ਹੱਥ ਫੜਿਆ ਧਰਮ ਨਿਸ਼ਾਨ।
ਉਹ ਧਰਤੀ ਧਨ ਕਹਿਲਾਂਵਦੀ ਜਿਥੋਂ ਵੀ ਲੰਘ ਜਾਨ ।
ਉਹਦੇ ਕੰਨਾਂ ਦੇ ਵਿਚ ਗੂੰਜਦੇ ਦੁਖੀਆਂ ਦੇ ਫ਼ੁਰਮਾਨ ॥
ਉਹਦੀ ਸ਼ਾਹ-ਰਗ ਅੰਦਰ ਸ਼ੂਕਦੇ ਬਾਗੀ ਸੱਪ ਸੁਜਾਨ ॥
ਉਹਦੇ ਖ਼ੂਨ ਦੇ ਅੰਦਰ ਖੌਲਦੇ ਜੋਸ਼ ਅਣਖ ਤੇ ਆਨ ॥
ਉਹਦੇ ਦਿਲ ਦੇ ਅੰਦਰ ਤੜਫਦੇ ਉਮਤ ਦੇ ਅਰਮਾਨ ॥
ਉਹਦਾ ਮੁੱਛ ਮਰੋੜਾ ਵੇਖ ਕੇ ਜਾਏ ਜਮਾਂ ਦੀ ਜਾਨ ॥
ਧੜ ਦੈਂਤਾਂ ਦੇ ਧੜਕਦੇ ਜਦ ਮਥੇ ਤਿਉੜੀ ਪਾਨ ॥
ਸੀਨਾ ਫਟੇ ਆਕਾਸ਼ ਦਾ ਜਦ ਗੁੱਸੇ ਨਾਲ ਤਕਾਨ ॥
ਉਹਦੇ ਨੈਣਾਂ ਦੇ ਵਿਚ ਰੜਕਦੀ ਬਿੱਲੇ ਦੀ ਸੰਤਾਨ ।

ਉਸ ਬੁੱਲਾਂ ਨੂੰ ਟੁੱਕ ਆਖਿਆ ਚੌੜੀ ਛਾਤੀ ਤਾਨ ।
ਮੈਂ ਬਾਗੀ ਹਾਂ ਅੰਗਰੇਜ਼ ਦਾ ਕੀਤਾ ਆਮ ਐਲਾਨ ।
'ਬਾਲਮ' ਬਾਗੀ ਰਹਾਂਗਾ ਜਦ ਤਕ ਹੈਨ ਪਰਾਨ ॥

# ਪੈਤੀ ਅੱਖਰੀ

ੳ- ਊੜਾ ਉੱਠ ਸਵੇਰੇ ਜਾਗ।

ਅ- ਐੜਾ ਆਲਸ ਨੀਂਦ ਤਿਆਗ।

ੲ- ਈੜੀ ਕਰ ਇਸ਼ਨਾਨ ਪਿਆਰੇ।

ਸ- ਸੱਸਾ ਸਾਫ਼ ਦੰਦ ਕਰ ਸਾਰੇ।

ਹ- ਹਾਹਾ ਹੱਥ 'ਚ ਗੁਟਕਾ ਲੈ ਕੇ।

ਕ- ਕੱਕਾ ਕਰ ਲੈ ਪਾਠ ਤੂੰ ਬਹਿ ਕੇ।

ਖ- ਖੱਖਾ ਖੁਸ਼ੀ-ਖੁਸ਼ੀ ਪੜ੍ਹ ਬਾਣੀ।

ਗ- ਗੱਗਾ ਗਿਆਨਵਾਨ ਹੋ ਪ੍ਰਾਣੀ।

ਘ- ਘੱਘਾ ਘਰ ਵਿੱਚ ਹੀ ਨਾ ਬਹਿ ਜੀਂ।

ਙ- ਙੰਙਾ ਙੰਙੇ ਵਾਂਗ ਨਾ ਖਾਲੀ ਰਹਿ ਜੀਂ।

ਚ- ਚੱਚਾ ਚੱਲ ਤੂੰ ਗੁਰੂ ਦੁਆਰੇ।

ਛ- ਛੱਛਾ ਛੱਡ ਤੂੰ ਅਉਗਣ ਸਾਰੇ।

ਜ- ਜੱਜਾ ਜਗਤ ਗੁਰੂ ਨੂੰ ਵੇਖ।

ਝ- ਝੱਝਾ ਝੁਕ ਕੇ ਮੱਥਾ ਟੇਕ।

ਞ- ਞੰਞਾ ਞਾਣੀ ਞਾਣ ਪਿਆਰਾ।

ਟ- ਟੈਂਕਾ ਟੁੱਟੀ ਗੰਢਣ ਹਾਰਾ।

ਠ- ਠੱਠਾ ਠੋਕਰ ਨਾ ਤੂੰ ਖਾਵੀਂ।

ਡ- ਡੱਡਾ ਡੋਲ ਨਾ ਕਿਧਰੇ ਜਾਵੀਂ।

ਢ- ਢੱਢਾ ਢੱਕੇ ਪੜਦੇ ਤੇਰੇ।

ਣ- ਣਾਣਾ ਜਾਣੀ ਚਾਰ ਚੁਫੇਰੇ।

ਤ- ਤੱਤਾ ਤਿਆਗ ਤੂੰ ਮੇਰੀ ਮੇਰੀ।

ਥ- ਥੱਥਾ ਥੋੜੀ ਜ਼ਿੰਦਗੀ ਤੇਰੀ।

ਦ- ਦੱਦਾ ਦਿਲ ਨਾ ਕੋਈ ਦੁਖਾਵੀਂ।

ਧ- ਧੱਧਾ ਧਿਆਨ ਨਾਮ ਵਿੱਚ ਲਾਵੀਂ।

ਨ- ਨੰਨਾ ਨਿੰਦਿਆ ਚੁਗਲੀ ਛੱਡਦੇ।

ਪ- ਪੱਪਾ ਪਾਪ ਦਿਲੋਂ ਤੂੰ ਕੱਢਦੇ।

ਫ- ਫੱਫਾ ਫੇਰ ਨੀਂ ਏਥੇ ਆਉਣਾ।

ਬ- ਬੱਬਾ ਬਾਅਦ 'ਚ ਪਊ ਪਛਤਾਉਣਾ।

ਭ- ਭੱਭਾ ਭਲਾ ਤੂੰ ਸਭ ਦਾ ਲੋੜੀਂ।

ਮ- ਮੰਮਾ ਮਾੜਾ ਕਦੇ ਨਾ ਸੋਚੀਂ।

ਯ- ਯੱਯਾ ਯਾਦ ਮੌਤ ਨੂੰ ਰੱਖੀਂ।

ਰ- ਰਾਰਾ ਰੱਬ ਵਸਾ ਲੈ ਅੱਖੀਂ।

ਲ- ਲੱਲਾ ਲੱਗ ਜਾ ਗੁਰਾਂ ਦੇ ਲੜ ਤੂੰ।

ਵ- ਵੱਵਾ ਵਿੱਦਿਆ ਰੱਜ ਕੇ ਪੜ੍ਹ ਤੂੰ।

ੜ- ੜਾੜਾ ੜਾੜ ਨਾ ਰੱਖੀਂ ਕੋਈ।

ਸਭ ਦੇ ਅੰਦਰ ਸੱਚਾ ਸੋਈ।

# ਮੇਰਾ ਚੀਨੀ ਵਾਲਾ

**ਜੇ ਮਾਲਾ ਪਕੜ ਚੀਨੀ ਵਾਲਾ ਨਾ ਆਉਂਦਾ**

ਕਲੀ ਟਹਿਕਦੀ ਨਾ, ਨਾ ਫੁੱਲ ਮੁਸਕਰਾਉਂਦਾ।
ਨਾ ਬੁਲਬੁਲ ਨੂੰ ਮਸਤੀ ਦੇ ਵਿਚ ਗੀਤ ਆਉਂਦਾ।
ਨਾ ਦਾਤਾਰ ਖੇਤਾਂ 'ਚ ਸੋਨਾ ਵਿਛਾਉਂਦਾ।
ਮਧੁਰ ਸੁਰ 'ਚ ਪੀ-ਪੀ ਪਪੀਹਾ ਨ ਗਾਉਂਦਾ।
ਨਾ ਸੂਰਜ ਤੇ ਚੰਨ ਨੂਰ ਏਨਾ ਖਿੰਡਾਉਂਦਾ।
ਜੇ ਮਾਲਾ ਪਕੜ ਚੀਨੀ ਵਾਲਾ ਨਾ ਆਉਂਦਾ।

ਜੇ ਪਰਗਟ ਇਹ ਭੈਣੀ ਪਿਆਰਾ ਨਾ ਹੁੰਦਾ।
ਜੇ ਹਿੰਦ ਵਿਚ ਇਹ ਰੌਸ਼ਨ ਮੁਨਾਰਾ ਨਾ ਹੁੰਦਾ।
ਜੇ ਖੁੱਲ੍ਹਿਆ ਇਹ ਰਹਿਮਤ ਭੰਡਾਰਾ ਨਾ ਹੁੰਦਾ।
ਤਾਂ ਭਾਰਤ ਦਾ ਕੋਈ ਸਹਾਰਾ ਨਾ ਹੁੰਦਾ।
ਬਸੰਤਾਂ ਤੇ ਹੋਲੇ ਇਹ ਕਿਹੜਾ ਮਨਾਉਂਦਾ।
ਜੇ ਮਾਲਾ ਪਕੜ ਚੀਨੀ ਵਾਲਾ ਨਾ ਆਉਂਦਾ।

ਨਾ ਜਾਂਦੀ ਕਾਇਰਤਾ, ਕੁਮੱਤ, ਖ਼ਾਨਾ ਜੰਗੀ।
ਨਜ਼ਰ ਆਉਂਦੇ ਥਾਂ-ਥਾਂ ਅਫ਼ੀਮੀ ਤੇ ਭੰਗੀ।
ਬਿਸਤਰਾ ਨਾ ਇੰਜ ਗੋਲ ਕਰਦਾ ਫ਼ਰੰਗੀ।
ਨਾ ਲੱਭਦਾ ਕਿਤੇ ਟੋਲਿਆ ਸਤਿ-ਸੰਗੀ।
ਨਾ ਗਾਂਧੀ ਨੂੰ ਕੋਈ ਅਹਿੰਸਾ ਪੜ੍ਹਾਉਂਦਾ।
ਜੇ ਮਾਲਾ ਪਕੜ ਚੀਨੀ ਵਾਲਾ ਨਾ ਆਉਂਦਾ।

ਮੰਦਰੀਂ, ਗੁਰਦੁਆਰੀਂ ਜਾਣਾ ਨੂੰ ਮਿਲਦਾ।
ਕਿਤੇ ਸੰਖ ਢੋਲਕ ਵਜਾਣਾ ਨਾ ਮਿਲਦਾ।
ਕਦੀ ਸੁਖ ਦਾ ਸੌਣਾ ਤੇ ਖਾਣਾ ਨਾ ਮਿਲਦਾ।
ਮਰਨ ਨੂੰ ਭੀ ਕਿਧਰੇ ਟਿਕਾਣਾ ਨਾ ਮਿਲਦਾ।
ਨਾ ਗਊਆਂ ਨੂੰ ਬੁਚੜਾਂ ਤੋਂ ਕੋਈ ਛੁਡਾਉਂਦਾ।
ਜੇ ਮਾਲਾ ਪਕੜ ਚੀਨੀਵਾਲਾ ਨਾ ਆਉਂਦਾ।

ਧਰਮ, ਸ਼ੁਭ ਕਰਮ ਤੇ ਸ਼ਰਮ ਚਲਦੇ ਹੁੰਦੇ।
ਇਹ ਸੰਸਾਰੀ ਦੋਜ਼ਖ਼-ਅਗਨ ਜਲਦੇ ਹੁੰਦੇ।
ਬੱਸ ਇਸ ਦੇਵ-ਧਰਤੀ ਤੇ ਦੇਉ ਫਲਦੇ ਹੁੰਦੇ।
ਜਾਂ ਬਿੱਲਿਆਂ ਦੇ ਬਿੱਲੇ-ਕੁੱਤੇ ਪਲਦੇ ਹੁੰਦੇ।
ਭਲਾ ਕੌਣ ਕਲਿਯੁਗ 'ਚ ਸਤਿਜੁਗ ਲਿਆਉਂਦਾ?
ਜੇ ਮਾਲਾ ਪਕੜ ਚੀਨੀ ਵਾਲਾ ਨਾ ਆਉਂਦਾ।

ਕੱਚੇ ਗੁਰ ਨੇ ਕਿੱਥੇ ਭਰਮ ਤੋੜਨਾ ਸੀ?
ਜੋ ਟੁੱਟ ਗਏ ਸੀ ਰੱਬ ਤੋਂ ਕੀਹਨੇ ਜੋੜਨਾ ਸੀ?
ਮਲੇਛਾਂ ਦੇ ਮੂੰਹਾਂ ਨੂੰ ਕਿੰਨ ਮੋੜਨਾ ਸੀ?
ਹਰਿਕ ਨੇ ਬੱਸ ਆਪਣਾ ਬਚਾਅ ਲੋੜਨਾ ਸੀ।
ਨਿਰਾਲੇ ਚਮਤਕਾਰ ਕਿਹੜਾ ਦਿਖਾਉਂਦਾ?
ਜੇ ਮਾਲਾ ਪਕੜ ਚੀਨੀ ਵਾਲਾ ਨਾ ਆਉਂਦਾ।

**ਗੁਰਬਖ਼ਸ਼ ਸਿੰਘ 'ਸ਼ੌਕ'**

# ਝੋਕ-ਛੰਦ

ਆਇਆ ਜੱਗ ਸਫਲ ਉਸਦਾ ਬੰਦਗੀ ਜੋ ਕਰਦਾ ਏ।
ਦੂਸਰਾ ਦਾਨੀ ਤੀਜਾ ਸ਼ਸ਼ਤਰ ਨੂੰ ਧਰਦਾ ਏ।
ਤਨ-ਮਨ ਕੁਰਬਾਨ ਆਪਣਾ, ਦੁਖੀਆਂ ਤੋਂ ਕਰਦਾ ਏ।
ਪੰਡਿਤ ਸਿਆਣੇ ਚਾਤਰ ਵਿਦਿਆਵਾਨ ਕਹਿੰਦੇ ਆ।
ਦਾਤਾ ਤੇ ਭਗਤ ਸੂਰਮਾ, ਤਿੰਨੇ ਜੱਗ ਰਹਿੰਦੇ ਆ।

ਜੀਵਨ ਜੱਗ ਉਹਨਾਂ ਦੇ ਵੀ ਚਾਨਣ ਮੁਨਾਰੇ ਆ।
ਹੱਡੀਆਂ ਦੇ ਚੂਨੇ ਕੀਤੇ ਖ਼ੂਨ ਦੇ ਗਾਰੇ ਆ।
ਆਪਣੇ ਦੇਸ਼ ਕੌਮ ਦੇ ਮਹਿਲ ਉਸਾਰੇ ਆ।
ਜਦ ਤੱਕ ਚੰਨ ਸੂਰਜ ਕਾਇਮ ਤਦ ਤੱਕ ਨਾ ਢਹਿੰਦੇ ਆ।
ਦਾਤਾ ਤੇ ਭਗਤ, ਸੂਰਮਾ ਤਿੰਨੇ ਜੱਗ ਰਹਿੰਦੇ ਆ।

ਫੁੱਲਾਂ ਮਾਨਿੰਦ ਰਹਿੰਦੇ ਸੂਲਾਂ ਦੀ ਸੇਜ 'ਤੇ।
ਹੋਰਾਂ ਨੂੰ ਦੇਣ ਸੁਗੰਧੀ ਆਪਣੇ ਬਲ ਤੇਜ 'ਤੇ।
ਦੁਖੀਆਂ ਦੇ ਦੁੱਖ ਵੰਡਾਉਂਦੇ ਦਿਲ ਦੇ ਦਰੇਗ 'ਤੇ।
ਆਏ ਦਿਨ ਨਾਲ ਨਵੀਂ ਮੁਸੀਬਤ ਦੇ ਡਹਿੰਦੇ ਆ।
ਦਾਤਾ ਤੇ ਭਗਤ ਸੂਰਮਾ ਤਿੰਨੇ ਜਗ ਰਹਿੰਦੇ ਆ।

ਬਿਰਛਾਂ ਦੇ ਵਾਂਗ ਧੁੱਪਾਂ ਸਿਰ 'ਤੇ ਸਹਾਰਦੇ।
ਆਇਆਂ ਮੁਸਾਫ਼ਰਾਂ ਲਈ ਛਾਇਆ ਖਿਲਾਰਦੇ।
ਦਿੰਦੇ ਫਲ ਉਹਨਾਂ ਨੂੰ ਵੀ ਇੱਟਾਂ ਜੋ ਮਾਰਦੇ।
ਕਰਦੇ ਕੁਰਬਾਨੀ ਸੁੱਖ ਦੀ ਦੁੱਖਾਂ ਵਿਚ ਪੈਂਦੇ ਆ।
ਦਾਤਾ ਤੇ ਭਗਤ ਸੂਰਮਾ ਤਿੰਨੇ ਜੱਗ ਰਹਿੰਦੇ ਆ।

ਪਰਖੇ ਨੇ ਜਾਂਦੇ ਹੀਰੇ, ਅਹਿਰਣ ਦੀ ਵੱਟੀ 'ਤੇ।
ਉਤਰਦੇ ਪੂਰੇ ਨੇ ਜੋ ਪਰਖ ਕਸਵੱਟੀ 'ਤੇ।
ਉਹਨਾਂ ਦੇ ਨਾਮ ਦਰਜ ਆ ਯਾਦ ਦੀ ਪੱਟੀ 'ਤੇ।
ਸਿੱਕੇ ਟਕਸਾਲੀ ਜਿਉਂ ਖਜ਼ਾਨੇ ਵਿਚ ਪੈਂਦੇ ਆ।
ਦਾਤਾ ਤੇ ਭਗਤ ਸੂਰਮਾ ਤਿੰਨੇ ਜੱਗ ਰਹਿੰਦੇ ਆ।

ਕੱਟਿਆ ਜਾਏ ਬੰਦ-ਬੰਦ ਵੀ ਸੀ ਨਹੀਂ ਉਚਾਰਦੇ।
ਪੀਤੇ ਨੇ ਪ੍ਰੇਮ ਪਿਆਲੇ ਜੀਹਨਾਂ ਦਿਲਦਾਰ ਦੇ।
ਸੀਨੇ ਵਿਚ ਖਾਣ ਗੋਲੀਆਂ ਮੂਹਰੇ ਕਤਾਰ ਦੇ।
ਦੁਨੀਆਂ ਤੋਂ ਉਚੇ ਹੋ ਕੇ ਅੰਬਰਾਂ ਨਾਲ ਖਹਿੰਦੇ ਆ।
ਦਾਤਾ ਤੇ ਭਗਤ ਸੂਰਮਾ ਤਿੰਨੇ ਜੱਗ ਰਹਿੰਦੇ ਆ।

ਮਾਤਾ-ਪਿਤਾ ਪੁੱਤਰ ਸਾਰਾ ਵਾਰ ਪਰਿਵਾਰ ਦੇ।
ਧੌਲਰ ਤਜ ਮਹਿਲ ਮਾੜੀਆਂ ਸਭ ਕੁਝ ਵਿਸਾਰ ਦੇ।
ਕਹਿੰਦੇ ਫਿਰ ਲੱਗਦੇ ਚੰਗੇ ਸੱਥਰ ਨੇ ਯਾਰ ਦੇ।
ਕਿਤਨੀ ਆ ਜਾਏ ਮੁਸੀਬਤ ਹਟਕੇ ਨਾ ਬਹਿੰਦੇ ਆ।
ਦਾਤਾ ਤੇ ਭਗਤ ਸੂਰਮਾ ਨੇ ਜੱਗ ਰਹਿੰਦੇ ਆ।

'ਜੀਵਨ ਸਿੰਘ' ਮੌਤ ਉਹਨਾਂ ਦੀ ਜ਼ਿੰਦਗੀ ਬਣਾਉਂਦੀ ਏ।
ਮਰਦੇ ਇਕ ਵਾਰੀ ਫੇਰ ਮੌਤ ਨਾ ਆਉਂਦੀ ਏ।
ਡਿੱਗਦੀ ਆਜ਼ਾਦੀ ਚਰਨੀਂ ਸੀਸ ਝੁਕਾਉਂਦੀ ਏ ।
ਕਵੀ 'ਸਵਿੰਦਰ ਸਿੰਘ' ਪਰਮ ਪਦ ਲੈਂਦੇ ਆ।
ਦਾਤਾ ਤੇ ਭਗਤ ਸੂਰਮਾ ਤਿੰਨੇ ਜੱਗ ਰਹਿੰਦੇ ਆ।

**ਕਵੀਸ਼ਰ ਜੀਵਨ ਸਿੰਘ**

# ਮੈਂ ਸਿੱਖ ਹਾਂ ਗੁਰੂ ਦਾ

ਮੈਂ ਸਿੱਖ ਹਾਂ ਗੁਰੂ ਦਾ ਤੇ ਸਿੱਖ ਹੀ ਰਹਾਂਗਾ
ਤੋਪਾਂ ਦੇ ਅੱਗੇ ਉਡਾ ਦੇ ਤੂੰ ਮੈਨੂੰ।
ਸ਼ਹੀਦਾਂ ਦੀ ਵਸਤੀ ਪੁਚਾ ਦੇ ਤੂੰ ਮੈਨੂੰ।
ਤੂੰ ਮੈਨੂੰ ਸ਼ਹਾਦਤ ਦਾ ਪਿਆਲਾ ਪਿਲਾ ਦੇ।
ਤੇ ਅਰਜਨ ਗੁਰੂ ਦੀ ਵਸਤੀ ਪੁਚਾ ਦੇ।
ਮੈਂ ਹਰ ਟਾਇਮ ਹਰ ਪਹਿਰ ਹਰ ਪਲ ਕਹਾਂਗਾ।
ਮੈਂ ਸਿੱਖ ਹਾਂ ਗੁਰੂ ਦਾ................

ਗੁਰੂ ਰਾਮ ਸਿੰਘ ਜੀ ਦਾ ਸਿੱਖ ਹਾਂ ਮੈਂ ਪੂਰਾ।
ਮੈਂ ਜੀਅ ਕੇ ਨਹੀਂ ਰੱਖਣਾ ਇਹ ਜੀਵਨ ਅਧੂਰਾ।
ਮੈਂ ਹਾਂ ਨਾਮਧਾਰੀ ਪੱਕਾ ਨਾਮਧਾਰੀ।
ਗੁਰੂ ਰਾਮ ਸਿੰਘ ਜੀ ਤੋਂ ਜ਼ਿੰਦਗੀ ਹੈ ਵਾਰੀ।
ਮੈਂ ਸਿਰ ਉੱਤੇ ਸੌ ਵਾਰ ਸ਼ਸਤ੍ਰ ਸਹਾਂਗਾ।
ਮੈਂ ਸਿੱਖ ਹਾਂ ਗੁਰੂ ਦਾ...............

ਮੈਂ ਬੱਚਾ ਨਹੀਂ ਹਾਂ ਨਾ ਸਮਝੀ ਅੰਞਾਣਾ।
ਮੈਂ ਆਸ਼ਕ ਆਜ਼ਾਦੀ ਦਾ ਤੈਥੋਂ ਸਿਆਣਾ।
ਗੁਰੂ ਰਾਮ ਸਿੰਘ ਜੀ ਨੇ ਸਿਖਿਆ ਸਿਖਾਈ।
ਚੰਗੀ ਆਜ਼ਾਦੀ ਤੋਂ ਦੌਲਤ ਨ ਕਾਈ।
ਮੈਂ ਚੜ੍ਹ ਕੇ ਚਰਖੜੀ ਤੇ ਹੱਸ-ਹੱਸ ਬਹਾਂਗਾ।
ਮੈਂ ਸਿੱਖ ਹਾਂ ਗੁਰੂ ਦਾ...............

ਐਸਾ ਰੁੱਗ ਕਾਵਨ ਦੀ ਦਾੜ੍ਹੀ ਨੂੰ ਪਾਇਆ।
ਖਿੱਚ ਕੇ ਹੇਠਾਂ ਨੂੰ ਜ਼ਿਮੀਂ ਤੇ ਵਗਾਇਆ।
ਹੁਣ ਕਹੇਂਗਾ ਮੈਨੂੰ ਤੂੰ ਛੱਡ ਦੇ ਸਿੱਖੀ ਨੂੰ?
ਆਪਣੇ ਦਿਮਾਗੋਂ ਤੂੰ ਕੱਢ ਦੇ ਸਿੱਖੀ ਨੂੰ?
ਮੈਂ ਤੈਨੂੰ ਜਹੰਨਮ ਦੇ ਵਿੱਚ ਪੁਚਾਂਗਾ।
ਮੈਂ ਸਿੱਖ ਹਾਂ ਗੁਰੂ ਦਾ...............

ਲੱਗੇ ਛੁਡਾਵਣ ਪਰ ਦਾਹੜੀ ਨਾ ਛੱਡੇ।
ਆਖਰ ਬਹਾਦੁਰ ਦੇ ਫੜ ਹੱਥ ਵੱਢੇ।
ਲਈ ਤੇਗ਼ ਤਿੱਖੀ ਧੜੋਂ ਸਿਰ ਉਡਾਇਆ।
ਜਾਂਦੇ ਹੋਏ ਸਿਖ ਨੇ ਬਚਨ ਇਹ ਸੁਣਾਇਆ।
ਮੈਂ 'ਬਾਲਮ' ਸ਼ਹੀਦਾਂ ਦੇ ਵਿਚਕਾਰ ਬਹਾਂਗਾ।
ਮੈਂ ਸਿੱਖ ਹਾਂ ਗੁਰੂ ਦਾ...............

**ਕਰਮ ਸਿੰਘ 'ਬਾਲਮ'**

# ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਤੱਕਣੀ

ਮੇਰੇ ਮਾਹੀ ਪ੍ਰਤਾਪ ਗੁਰੂ ਦੀ ਡਾਢੀ ਸੀ ਅਕਸੀਰ ਤੱਕਣੀ।
ਲੰਘ ਨੈਣਾਂ 'ਚੋਂ ਦਿਲ ਤੇ ਪੈਂਦੀ ਦੇਂਦੀ ਮਨ ਨੂੰ ਧੀਰ ਤੱਕਣੀ।
ਕੰਵਲ ਸਮਾਨ ਨੇਤ੍ਰਾਂ ਵਿਚੋਂ ਨਿਕਲੇ ਵਾਂਗ ਸ਼ਮੀਰ ਤੱਕਣੀ।
ਬਿਸਮਿਲ ਕਰਦੀ ਉਡਦੀ ਰੂਹ ਨੂੰ ਹੈ ਸੀ ਉੱਡਣਾ ਤੀਰ ਤੱਕਣੀ।
ਇਕੋ ਵਾਰ ਤੱਕਿਆਂ ਹੀ ਸੀ ਬਦਲ ਦਿੰਦੀ ਤਕਦੀਰ ਤੱਕਣੀ।
ਪਲਕ-ਝਲਕ ਵਿਚ ਬਦਲ ਦੇਂਵਦੀ ਲਖ ਗੁਨਾਹ ਤਕਸੀਰ ਤੱਕਣੀ।
ਲੱਖਾਂ ਰਾਂਝੇ ਜੋਗੀ ਕਰਦੀ ਬਣਕੇ ਸਭ ਦੀ ਹੀਰ ਤੱਕਣੀ।
ਪਲ ਭਰ ਵਿਚ ਸੀ ਫੋਟੋ ਖਿੱਚਦੀ ਕੈਮਰੇ ਸਮ ਤਤਬੀਰ ਤੱਕਣੀ।
ਮਨੁਕਰ ਨੂੰ ਸੈਦਾਈ ਕਰਦੀ ਪ੍ਰੇਮ ਭਰੀ ਤਸਵੀਰ ਤੱਕਣੀ।
ਦੀਦ ਪਿਆਸੇ ਨੈਣਾਂ ਲਈ ਸੀ ਗੰਗਾ ਦਾ ਉਹ ਨੀਰ ਤੱਕਣੀ।
ਲੱਖਾਂ ਹਜ਼ਾਰਾਂ ਕਾਸੇ ਭਰਦੀ ਰਹਿਮਤਾਂ ਭਰੀ ਅਮੀਰ ਤੱਕਣੀ।
ਰਿਧਾਂ ਸਿਧਾਂ ਨਿਧਾਂ ਪਾ ਕੇ ਹੈ ਸੀ ਫਿਰ ਫਕੀਰ ਤੱਕਣੀ।
ਬੇਸਹਾਰੇ ਸਿਖਾਂ ਵਾਸਤੇ ਹੈ ਸੀ ਮਦਦਗੀਰ ਤੱਕਣੀ।
ਸੋਗ ਸਾਗਰੋਂ ਪਲ ਵਿੱਚ ਕੱਢਦੀ ਮਾਨੋ ਮਾਹੀ ਗੀਰ ਤੱਕਣੀ।
ਜਿਸਦਾ ਭੇਤ ਕਿਸੇ ਨ ਪਾਇਆ ਡਾਢੀ ਸੀ ਗੰਭੀਰ ਤੱਕਣੀ।
ਹੰਕਾਰੀ ਸਿਰ ਨੂੰ ਕਲਮ ਕਰਨ ਲਈ ਹੈ ਸੀ ਇਕ ਸ਼ਮਸ਼ੀਰ ਤੱਕਣੀ।
ਆਲਮ ਵਿਚ ਨ ਡਿਠੀ 'ਆਤਮਾ' ਐਸੀ ਆਲਮਗੀਰ ਤੱਕਣੀ।

**ਆਤਮਾ ਸਿੰਘ 'ਸਨਖਤ੍ਰਵੀ'**

# ਮੈਂ ਕੂਕਾ ਭਾਵੇਂ ਬੱਚਾ ਹਾਂ ਪਰ ਸਕਦਾ ਰੋਕ ਤੂਫ਼ਾਨਾਂ ਨੂੰ

ਮੈਨੂੰ ਜਨਮ ਦਿਤੈ ਗੁਰੂ ਗੋਬਿੰਦ ਦੇ ਖੰਡੇ ਦੀਆਂ ਤਿੱਖੀਆਂ ਧਾਰਾਂ ਨੇ।
ਮੈਂ ਪਲਿਆ ਨੇਜ਼ੇ ਨੋਕਾਂ 'ਤੇ ਮੈਨੂੰ ਛਾਂ ਦਿੱਤੀ ਤਲਵਾਰਾਂ ਨੇ।
ਮੈਨੂੰ ਹੱਸਣਾ ਦੱਸਿਆ ਫੁੱਲਾਂ ਨੇ ਤੇ ਚੁਭਣਾ ਦਸਿਆ ਖਾਰਾਂ ਨੇ।
ਮੈਨੂੰ ਲੜਨਾ ਵਿੱਚ ਮੈਦਾਨਾਂ ਦੇ, ਦੱਸਿਆ ਅਜੀਤ ਜੁਝਾਰਾਂ ਨੇ।
ਕਰ ਦੇਵਾਂ ਢੇਰੀ ਲੱਖਾਂ ਨੂੰ, ਜਦ ਧੂੰਦਾ ਹਾਂ ਕਿਰਪਾਨਾਂ ਨੂੰ।
ਮੈਂ ਕੂਕਾ ਭਾਵੇਂ ਬੱਚਾ ਹਾਂ ਪਰ ਸਕਦਾ ਰੋਕ ਤੂਫ਼ਾਨਾਂ ਨੂੰ।

ਮੈਂ ਹਾਂ ਇਕ ਕੰਧ ਚੱਟਾਨਾਂ ਦੀ, ਨਾ ਖ਼ੁਰਦਾ ਹਾਂ ਨਾ ਢਹਿੰਦਾ ਹਾਂ।
ਮੁੱਕ ਜਾਣ ਤਫੇੜ ਸਾਗਰ ਦੇ, ਮੈਂ ਓਡਾ ਕੋਡਾ ਰਹਿੰਦਾ ਹਾਂ।
ਨਾ ਘੂਰਾਂ ਆਪੂੰ ਮਾੜੇ ਨੂੰ, ਨਾ ਰੋਹਬ ਕਿਸੇ ਦਾ ਸਹਿੰਦਾ ਹਾਂ।
ਮਰਦਾ ਹਾਂ ਸੂਰਿਆਂ ਦੀ ਮੌਤੇ, ਨਾ ਨੀਵਾਂ ਸਿਰ ਕਰ ਲੈਂਦਾ ਹਾਂ।
ਸੂਰਜ ਵੀ ਬੱਦਲੀਂ ਲੁਕ ਜਾਂਦਾ, ਜਦ ਚੜ੍ਹਦਾ ਹਾਂ ਮੈਦਾਨਾਂ ਨੂੰ।
ਮੈਂ ਕੂਕਾ ਭਾਵੇਂ ਬੱਚਾ ਹਾਂ ਪਰ ਸਕਦਾ ਰੋਕ ਤੂਫ਼ਾਨਾਂ ਨੂੰ।

ਦੇਸ਼ ਲਈ ਹੀ ਜਿਉਂਦਾ ਹਾਂ ਅਤੇ ਦੇਸ਼ ਲਈ ਹੀ ਮਰਦਾ ਹਾਂ।
ਇਸੇ ਲਈ ਆਪਣੇ ਸਿਰ ਉੱਤੇ, ਹਰ ਆਈ ਮੁਸੀਬਤ ਜਰਦਾ ਹਾਂ।
ਇਸੇ ਦੀ ਸੇਵਾ ਕੀਤੀ ਏ, ਏਸੇ ਦੀ ਸੇਵਾ ਕਰਦਾ ਹਾਂ।
ਮੈਂ ਲੋਹਾ ਖਾ ਕੇ ਮਰਦਾ ਹਾਂ, ਨਾ ਗੈਰ ਦਾ ਪਾਣੀ ਭਰਦਾ ਹਾਂ।
ਨਿੱਤ ਚੜ੍ਹ ਕੇ ਆਉਂਦੇ ਕਾਬਲ ਤੋਂ, ਮੈਂ ਰੋਕਿਆ ਮੁਗਲ ਪਠਾਨਾਂ ਨੂੰ।
ਮੈਂ ਕੂਕਾ ਭਾਵੇਂ ਬੱਚਾ ਹਾਂ ਪਰ ਸਕਦਾ ਰੋਕ ਤੂਫ਼ਾਨਾਂ ਨੂੰ।

ਮੇਰੇ ਡੌਲੇ ਪੀਡੇ ਹੋਏ ਨੇ, ਜਬਰਾਂ ਨਾਲ ਟੱਕਰ ਲੈ-ਲੈ ਕੇ।
ਮੇਰਾ ਪਿੰਡਾ ਖਰ੍ਹਵਾ ਹੋਇਆ ਏ, ਜੰਗਲਾਂ ਵਿਚ ਭੁੰਞੇ ਪੈ-ਪੈ ਕੇ।
ਮੇਰੀ ਬਸਤੀ ਉੱਚੀ ਹੋਈ ਏ, ਕਦੀ ਪੈ-ਪੈ ਕੇ ਕਦੀ ਢਹਿ-ਢਹਿ ਕੇ।
ਮੇਰੀ ਛਾਤੀ ਪੀਡੀ ਹੋਈ ਏ, ਤੋਪਾਂ ਦੇ ਗੋਲੇ ਸਹਿ-ਸਹਿ ਕੇ।
ਅੱਜ ਵੀ ਜੇ ਲਲਕਾਰ ਮਾਰ ਦਿਆਂ, ਪਿਘਲਾ ਦਿਆਂ ਚਟਾਨਾਂ ਨੂੰ।
ਮੈਂ ਕੂਕਾ ਭਾਵੇਂ ਬੱਚਾ ਹਾਂ ਪਰ ਸਕਦਾ ਰੋਕ ਤੂਫ਼ਾਨਾਂ ਨੂੰ।

**ਪ੍ਰਕਾਸ਼ ਰਾਏਸਰੀ**

## ਪ੍ਰੀਤਮ ਪਿਆਰਾ (ਸ੍ਰੀ ਗੁਰੂ ਗੋਬਿੰਦ ਸਿੰਘ ਜੀ)

ਮੇਰੀ ਸਖੀ ਸਹੇਲੜੀਓ, ਇਕ ਹਾਲ ਸੁਣਾਵਾਂ ਨੀ,
ਦੁੱਖ ਸੁਣਕੇ ਬੱਚਿਆਂ ਦਾ, ਮਰ ਜਾਵਣ ਮਾਵਾਂ ਨੀ।
ਜਦ ਧਰਮ ਨੂੰ ਖ਼ਤਰਾ ਸੀ, ਸਰਮਾਏਦਾਰੀ ਤੋਂ,
ਵਹਿਮਾਂ ਤੇ ਰਸਮਾਂ ਤੋਂ ਤੇ ਫਿਰਕਾਦਾਰੀ ਤੋਂ।
ਰਾਜੇ ਜਰਵਾਣੇ ਨੀ, ਕਰ ਜ਼ੋਰ ਧਿੰਙਾਣੇ ਨੀ,
ਪਤ ਖੋ੍ਹਕੇ ਲੋਕਾਂ ਦੀ ਕਰਦੇ ਮਨ ਭਾਣੇ ਨੀ।
ਲੋਕਾਂ ਦੀਆਂ ਲਹਿਰਾਂ ਨੂੰ ਜਨਤਾਂ ਦੀਆਂ ਮੰਗਾਂ ਨੂੰ,
ਲੋਕਾਂ ਦੀ ਸ਼ਾਨ ਦੀਆਂ, ਉਹਨਾਂ ਸਿਖਰ ਦੁਪਹਿਰਾਂ ਨੂੰ,
ਜ਼ਾਲਮ ਨਾ ਜਰਦੇ ਸੀ।
ਜੰਞੂ ਤੇ ਤਿਲਕਾਂ ਦੇ, ਉਹ ਲਾ ਬਹਾਨੇ ਨੀ,
ਤੰਗ ਡਾਹਢਾ ਕਰਦੇ ਸੀ।

ਦੁਖੀਆਂ ਦੀਆਂ ਚੀਕਾਂ ਨੇ, ਧਰਮਾਂ ਦੀਆਂ ਹੂਕਾਂ ਨੇ,
ਲੋਕਾਂ ਦੇ ਜਜ਼ਬੇ ਨੇ ਤੇ ਅਣਖ ਰੰਗੀਲੀ ਨੇ,
ਇਕ ਸ਼ੇਰ ਜਗਾ ਦਿੱਤਾ, ਤੇ ਲੜਣ ਸਿਖਾ ਦਿੱਤਾ।
ਉਸ ਮਰਦੇ ਮੁਜਾਹਦ ਨੇ, ਚੁੱਕੀਆਂ ਤਲਵਾਰਾਂ ਹੋ,
ਦੇ ਕੇ ਲਲਕਾਰਾ ਹੋ, ਆਓ ਸਿਰ ਦੇਵਣ ਦਾ,
ਹੁਣ ਕਰੋ ਤਿਆਰਾ ਹੋ।

ਧਰਤੀ ਦੀ ਹਿੱਕੜੀ ਨੂੰ,
ਸਮਿਆਂ ਦੀ ਸ਼ਕਤੀ ਨੂੰ,

ਦੁਖੀਆਂ ਦੇ ਜੀਵਨ ਨੂੰ,
ਧਰਮਾਂ ਦੀ ਹਸਤੀ ਨੂੰ,
ਲੋੜ ਖੂਨੀ ਰੰਗਤ ਦੀ, ਸਿਰ ਵਾਰੂ ਸੰਗਤ ਦੀ।
ਕੋਨੇ ਕੋਨੇ ਧਰਤੀ ਦੇ, ਛਿੜੀਆਂ ਝਰਨਾਟਾਂ ਸੀ,
ਬਲ ਉਠੀਆਂ ਲਾਟਾਂ ਸੀ, .
ਸੀਨੇ ਫਿਰ ਜ਼ਾਲਮ ਦੇ ਪਈਆਂ ਨਿਕਲ ਥਰਾਟਾਂ ਸੀ।

ਜ਼ਾਲਮ ਜਰਵਾਣੇ ਨੇ,
ਉਸ ਮਰਦ ਅਗੰਮੜੇ ਦੇ, ਬੱਚਿਆਂ ਨੂੰ ਕੋਹ ਦਿੱਤਾ।
ਬਾਬਲ ਤੇ ਮਾਤਾ ਨੂੰ, ਜ਼ੁਲਮਾਂ ਵਿਚ ਢੋਹ ਦਿੱਤਾ।
ਸਰਸਾ ਦੀਆਂ ਲਹਿਰਾਂ ਨੇ, ਜ਼ਾਲਮ ਦੇ ਕਹਿਰਾਂ ਨੇ,
ਸਿੰਘਾਂ ਦੇ ਵਿਛੋੜੇ ਨੇ, ਘਰ ਮਾਲ ਦੇ ਰੋੜ੍ਹੇ ਨੇ,
ਉਹਨੂੰ ਥਿੜਕਾਇਆ ਨਾ, ਤੇ ਉਹ ਘਬਰਾਇਆ ਨਾ।

ਲੋਕਾਂ ਦੀ ਸੇਵਾ ਨੇ ਬਲੀਦਾਨ ਦੇ ਨਸ਼ਿਆਂ ਨੇ,
ਵਫ਼ਾਦਾਰੀ ਸਿੰਘਾਂ ਦੀ, ਤੇ ਬੇਪ੍ਰਵਾਹੀ ਨੇ,
ਜੰਗਲਾਂ ਵਿਚ ਸੱਥਰਾਂ 'ਤੇ ਉਹਨੂੰ ਲੰਮਿਆਂ ਪਾ ਦਿੱਤਾ,
ਤੇ ਘੂਕ ਸਵਾ ਦਿੱਤਾ।
ਇਸ ਸੁੱਤੇ ਮਾਹੀ ਨੂੰ, ਆ ਨੇੜਿਓਂ ਤੱਕੀਏ ਨੀ,
ਜ਼ਰਾ ਹੌਲੀ ਤੁਰਿਆ ਜੇ, ਨੀਂਦਰ ਨਾ ਖੁੱਲ੍ਹ ਜਾਵੇ,
ਜ਼ਰਾ ਤੱਕੋ ਅੜੀਓ ਨੀ, ਇਹਨੇ ਦੁੱਖੜੇ ਝੁੱਲ ਕੇ ਵੀ,
ਕਿੰਨਾ ਮੁੱਖ ਸੋਂਹਦਾ ਏ, ਤੇ ਮਨ ਨੂੰ ਮੋਂਹਦਾ ਏ।

ਤਾਜਾਂ ਦਾ ਰਾਖਾ ਨੀ, ਰਾਜਾਂ ਦਾ ਮਾਲਕ ਨੀ,
ਨਾ ਲੋਭ ਜਗੀਰਾਂ ਦਾ, ਬਸ ਪਿਆਰ ਏ ਤੀਰਾਂ ਦਾ,
ਸਤਿਗੁਰ ਇਕ ਫਿਰਕੇ ਦਾ, ਏਹਨੂੰ ਆਖੋ ਅੜਿਓ ਨਾ,
ਲੋਕਾਂ ਦਾ ਵਾਰਸ ਇਹ, ਦੁਨੀਆਂ ਦਾ ਢਾਰਸ ਇਹ,
ਵਹਿਮਾਂ ਤੇ ਰਸਮਾਂ ਦਾ, ਇਹ ਖੰਡਨ ਹਾਰਾ ਏ,
ਤਾਹੀਓਂ ਤਾਂ ਹਰ ਦਿਲ ਦਾ,
ਇਹ ਪ੍ਰੀਤਮ ਪਿਆਰਾ ਏ।

**ਸੰਤ ਰਾਮ ਉਦਾਸੀ**

# ਸਿੱਖੀ

ਉਹ ਕਿਹੜਾ ਬੂਟਾ ਏ ?
ਹਰ ਥਾਂ ਜੋ ਪਲਦਾ ਏ –
ਆਰੇ ਦੇ ਦੰਦਿਆਂ ਤੇ,
ਰੰਬੀ ਦੀਆਂ ਧਾਰਾਂ ਤੇ,
ਖੈਬਰ ਦਿਆਂ ਦਰਿਆਂ ਵਿੱਚ,
ਸਰਸਾ ਦੀਆਂ ਲਹਿਰਾਂ ਤੇ,
ਸਤਲੁਜ ਦੇ ਕੰਢੇ ਤੇ,
ਲੱਖੀ ਦੇ ਜੰਗਲ ਵਿੱਚ,
ਰੋੜਾਂ ਵਿਚ, ਰੱਕੜਾਂ ਵਿੱਚ,
ਬੰਜਰਾਂ ਵਿਚ, ਝੱਖੜਾਂ ਵਿੱਚ,
ਗੜਿਆਂ ਵਿਚ, ਮੀਹਾਂ ਵਿੱਚ,
ਸਰਹੰਦ ਦੀਆਂ ਨੀਹਾਂ ਵਿੱਚ,
ਜਿਥੇ ਵੀ ਲਾ ਦਈਏ,
ਓਥੇ ਹੀ ਪਲਦਾ ਏ,
ਜਿਤਨਾਂ ਇਹ ਛਾਂਗ ਦਈਏ
ਓਨਾ ਹੀ ਫਲਦਾ ਏ।
ਉਹ ਕਿਹੜਾ ਬੂਟਾ ਏ?
ਭੁੱਖਿਆਂ ਤਰਿਹਾਇਆਂ ਨੂੰ
ਜੋ ਫਲ ਖਵਾਂਦਾ ਏ,
ਥੱਕਿਆਂ ਤੇ ਟੁੱਟਿਆਂ ਨੂੰ,
ਛਾਂ ਵਿਚ ਸਵਾਂਦਾ ਏ।

ਜਿਹੜਾ ਵੀ ਸ਼ਰਨ ਲਵੇ
ਉਸ ਤਾਈ ਬਚਾਂਦਾ ਏ !
ਜੇ ਝੱਖੜ ਆ ਜਾਵੇ,
ਜੇ ਨ੍ਹੇਰੀ ਆ ਜਾਵੇ,
ਅਬਦਾਲੀ ਆ ਜਾਵੇ,
ਕੋਈ ਨਾਦਰ ਆ ਜਾਵੇ,
ਮਾਸੂਮ ਗੁਟਾਰਾਂ ਨੂੰ,
ਬੇਦੋਸ਼ੀਆਂ ਚਿੜੀਆਂ ਨੂੰ,
ਬੇਦੋਸ਼ੀਆਂ ਘੁੱਗੀਆਂ ਨੂੰ,
ਕੂੰਜਾਂ ਦੀਆਂ ਡਾਰਾਂ ਨੂੰ,
ਇਹ ਤੁਰਤ ਛੁਪਾ ਲੈਂਦਾ,
ਇਹ ਆਹਲਣੇ ਪਾ ਲੈਂਦਾ,
ਤੇ ਰਾਖਾ ਬਣ ਬਹਿੰਦਾ।
ਪੈਰ ਇਸ ਦੇ ਧਰਤੀ 'ਤੇ
ਪਰ ਆਪ ਉਚੇਰਾ ਏ।
ਜ਼ੇਲ੍ਹਾਂ ਦੀਆਂ ਕੋਠੜੀਆਂ,
ਜ਼ੰਜੀਰਾਂ ਹੱਥਕੜੀਆਂ,
ਇਹ ਰੱਸੇ ਫਾਂਸੀ ਦੇ,
ਤੇ ਤੜੀਆਂ ਰਾਜ ਦੀਆਂ,
ਜਾਗੀਰਾਂ ਦੇ ਚਕਮੇ,
ਸਰਦਾਰੀ ਦੇ ਤਕਮੇ,
ਦੁਨੀਆਂ ਦੀਆਂ ਤੰਗ-ਦਿਲੀਆਂ

ਤੇੜਾਂ ਤੇ ਪਾਰਟੀਆਂ,
ਗੁਮਰਾਹੀਆਂ, ਰੰਗ ਰਲੀਆਂ,
ਤੇ ਕੁੜੀਆਂ ਝੰਗ ਦੀਆਂ,
ਇਹਦੇ ਗੋਡਿਓਂ ਥੱਲੇ ਨੇ,
ਇਹਦੇ ਗਿੱਟਿਓਂ ਥੱਲੇ ਨੇ,
ਇਹਦੇ ਪੈਰੋਂ ਥੱਲੇ ਨੇ,
ਜਿੱਥੇ ਦਿਲ ਇਸ ਦਾ ਏ,
ਜਿੱਥੇ ਸਿਰ ਇਸ ਦਾ ਏ,
ਉਹ ਥਾਂ ਉਚੇਰੀ ਏ,
ਉਹ ਖੁੱਲ੍ਹੀ ਹਵਾ ਵਿੱਚ ਏ,
ਉਹ ਪਾਕ ਫਿਜ਼ਾ ਵਿੱਚ ਏ,
ਉਹ ਖ਼ਾਸ ਖ਼ੁਦਾ ਵਿੱਚ ਏ,
ਜਿਥੇ ਨਾ ਵੈਰ ਕੋਈ!
ਜਿਥੇ ਨਾ ਗੈਰ ਕੋਈ।
ਕੀ ਹੋਇਆ ਜੇ?
ਅੱਜ ਸ਼ਾਖਾਂ ਏਸ ਦੀਆਂ,
ਅੱਜ ਲਗਰਾਂ ਏਸ ਦੀਆਂ,
ਆਪੋ ਵਿਚ ਪਾਟ ਗਈਆਂ,
ਆਪੋ ਵਿਚ ਤਿੜਕ ਪਈਆਂ,
ਕੋਈ ਪੂਰਬ ਚਲੀ ਗਈ,
ਕੋਈ ਪੱਛਮ ਚਲੀ ਗਈ,
ਕੋਈ ਪਿੰਡੀ ਮੱਲ ਬੈਠੀ,

ਕੋਈ ਭੈਣੀ ਜਾ ਬੈਠੀ,
ਪਰ ਮੁੱਢ ਤਾਂ ਇੱਕੋ ਏ,
ਪਰ ਖ਼ੂਨ ਤੇ ਸਾਂਝਾ ਏ।

**ਪ੍ਰੋ. ਮੋਹਨ ਸਿੰਘ**